| ਸੰਥਿਆ ਸ੍ਰੀ ਰਾਮਕਲੀ ਕੀ ਵਾਰ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ੧ੴ ਸਤਿਗੁਰਪ੍ਰਸਾਦਿ ॥ | | "ਪ੍ਰਸਾਦਿ" ਦਾ ਉਚਾਰਨ "ਪ੍ਰਸ਼ਾਦਿ" ਕਰਨਾ ਠੀਕ ਨਹੀਂ ਹੈ। |
| ਰਾਮਕਲੀ ਕੀ ਵਾਰ, ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ | | |
| ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋਖੀਵਦੈ ॥ | ਨਾਂਉਂ, ਕਿਉਂ, ਜੋਖੀਂਵਦੈ | |
| ਦੇ ਗੁਨਾ ਸਤਿ ਭੈਣ ਭਰਾਵ ਹੈ, ਪਾਰੰਗਤਿ ਦਾਨੁ ਪੜੀਵਦੈ ॥ | ਗੁਨਾਂ, ਹੈਂ, ਪੜੀਂਵਦੈ | ਦੇਗੁਨਾ (ਦੈਵੀ ਗੁਣ) ਤੇ ਸਤਿ ਭੈਣ  ਭਰਾ ਹਨ ਭਾਵ ਦੋਹਾਂ ਦਾ ਸੰਬੰਧ ਜਮਾਂਦਰੂ ਹੈ। |
| ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥ | ਨੀਂਵ | ਇਸ ਪੰਕਤੀ ਵਿਚ "ਸਚੁ" ਦੇਹਲੀ ਦੀਪਕ ਪ੍ਰਤੀਤਿ ਹੁੰਦਾ ਹੈ। ਇਸ ਦਾ ਸੰਬੰਧ ਇਕ ਪਾਸੇ "ਰਾਜੁ" ਨਾਲ ਹੈ ਤੇ ਦੂਜੇ ਪਾਸੇ "ਕੋਟੁ" ਨਾਲ ਵੀ ਹੈ। ਪੰਕਤੀ ਦਾ ਭਾਵ ਹੈ - ਗੁਰੂ ਨਾਨਕ ਨੇ ਸਚੁ ਰਾਜੁ ਚਲਾਇਆ ਹੈ ਤੇ ਇਸ ਵਿਚ ਸਚ ਰੂਪੀ ਕਿਲਾ ਬਲਵਾਨ ਨੀਂਹ ਰੱਖ ਕੇ ਬਣਾਇਆ ਹੈ। ਭਾਵ, ਰਾਜ ਵੀ ਸਚ ਚਲਾਇਆ ਹੈ ਤੇ ਇਸ ਰਾਜ ਵਿਚਲਾ ਇਲਾਹੀ ਕਿਲਾ ਵੀ ਸਚ ਹੀ ਹੈ। |
| ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ | ਪੀਂਵਦੈ | ੧. "ਸਿਫਤੀ" ਦਾ ਭਾਵ ਹੈ ਸਿਫਤਿ ਸਾਲਾਹ। ਇਸ ਦਾ ਉਚਾਰਨ "ਸਿਫਤੀਂ" ਠੀਕ ਨਹੀਂ ਹੈ।<br>੨. ਪੰਕਤੀ ਦਾ ਭਾਵ - ਲਹਿਣਾ ਜੀ ਜੋ ਕਿ ਸਿਫਤੀ (ਭਾਵ ਸਿਫਤਿ ਸਾਲਾਹ) ਕਰਕੇ ਅੰਮ੍ਰਿਤ ਪੀਂਦੇ ਹਨ, ਉਹਨਾਂ ਦੇ ਸਿਰ ਤੇ ਗੁਰੂ ਨਾਨਕ ਸਾਹਿਬ ਨੇ ਗੁਰਿਆਈ ਦਾ ਛੱਤ੍ਰ ਧਰਿਆ ਹੈ। |
| ਮਤਿ ਗੁਰ ਆਤਮ ਦੇਵ ਦੀ, ਖੜਗਿ ਜੋਰਿ ਪਰਾਕੁਇ ਜੀਅ ਦੈ ॥ | ਜ਼ੋਰਿ | |
| ਗੁਰਿ ਚੇਲੇ ਰਹਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ ॥ | ਥੀਂਵਦੈ | |
| ਸਹਿ ਟਿਕਾ ਦਿਤੋਸੁ ਜੀਵਦੈ ॥੧॥ | ਸ਼ਹਿ, ਟਿੱਕਾ, ਜੀਂਵਦੈ | "ਦਿਤੋਸੁ" ਦਾ ਅਰਥ ਹੈ ਦਿੱਤਾ+ਓਸ ਭਾਵ ਉਸ ਨੂੰ ਦਿੱਤਾ। |
| ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥ | | |
| ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥ | ਸ਼ਹਿ, ਪਲੱਟੀਐ, ਕਾਂਇਆ | ਗੁਰੂ ਅੰਗਦ ਦੇਵ ਜੀ ਦੀ ਜੁਗਤਿ ਵੀ ਉਹੋ ਸੀ ਤੇ ਜੋਤਿ ਵੀ ਉਹੋ ਸੀ ਜੋ ਗੁਰੂ ਨਾਨਕ ਦੇਵ ਜੀ ਦੀ ਸੀ ਮਾਨੋ ਸ਼ਹ ਨੇ (ਗੁਰੂ ਨਾਨਕ ਨੇ) ਕਾਇਆਂ ਹੀ ਮੁੜ ਪਲਟ ਲਈ ਹੋਵੇ। |
| ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ ॥ | ਛੱਤੁ, ਮੱਲਿ, ਹੱਟੀਐ | ੧. ਇਥੇ "ਹਟੀਐ" ਦਾ ਭਾਵ ਹੈ ਹੱਟੀ ਭਾਵ ਦੁਕਾਨ।<br>੨. ਪੰਕਤੀ ਦਾ ਭਾਵ ਹੈ - ਗੁਰੂ ਅੰਗਦ ਦੇਵ ਜੀ ਤੇ ਗੁਰਿਆਈ ਦਾ ਸੋਹਣਾ ਛੱਤ ਝੁਲ ਰਿਹਾ ਹੈ ਤੇ ਗੁਰੂ ਜੀ ਗੁਰੂ ਨਾਨਕ ਦੇਵ ਜੀ ਦੀ (ਨਾਮ ਦਾ ਸਉਦਾ ਦੇਣ ਵਾਲੀ) ਹੱਟੀ ਤੇ ਸਿੰਘਾਸਣ ਮੱਲ ਕੇ ਬਿਰਾਜਮਾਨ ਹਨ। |
| ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ ॥ | ਕਰਹਿਂ | |
| ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ ॥ | ਸ਼ਬਦਿ | ੧. ਇਥੇ "ਹਰਿ" ਦਾ ਸੰਬੰਧ ਹੈ "ਲੰਗਰੁ" ਨਾਲ। ਪੰਕਤੀ ਦਾ ਅਨਵੈ ਹੈ - ਗੁਰ ਸ਼ਬਦਿ (ਰਾਹੀਂ) ਹਰਿ ਲੰਗਰ ਚਲੈ, ਤਟਿ ਨ ਆਵੀ ਖਟੀਐ।<br>੨. ਪੰਕਤੀ ਦਾ ਅਰਥ ਹੈ - ਗੁਰੂ ਦੇ ਸ਼ਬਦ ਰਾਹੀਂ ਹਰਿ ਲੰਗਰ ਭਾਵ ਨਾਮ ਦਾ ਇਲਾਹੀ ਲੰਗਰ ਚੱਲ ਰਿਹਾ ਹੈ ਤੇ (ਇਸ ਤਰਾਂ ਖੁਲੀ ਵੰਡ ਨਾਲ ਵੀ) ਇਸ ਹਰਿ ਲੰਗਰ ਦੀ ਤੋਟਿ ਨਹੀਂ ਆਉਂਦੀ। |

| ਸੰਥਿਆ ਸ੍ਰੀ ਰਾਮਕਲੀ ਕੀ ਵਾਰ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ ॥ | ਦਬੱਟੀਐ | ੧. "ਖਹਦੀ" ਦਾ ਉਚਾਰਨ "ਖਹਿੰਦੀ" ਵਾਂਗ ਕਰਨਾ ਠੀਕ ਨਹੀਂ। "ਖਹਦੀ" ਦਾ ਭਾਵ ਹੈ "ਖਾਦੀ" ਤੇ ਇਸ ਦੇ "ਹ" ਦਾ ਉਚਾਰਨ ਕੰਨੇ ਵਾਂਗ ਹੈ ਪਰ "ਹ" ਬੋਲਣਾ ਵੀ ਹੈ ਤੇ ਕੰਨਾ ਪੂਰਾ ਵੀ ਨਹੀਂ ਬੋਲਣਾ।<br>੨. ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਸਮ ਦੀ ਦਿਤਿ (ਦਿਤੀ ਹੋਈ ਨਾਮ ਦੀ ਦਾਤਿ) ਆਪ ਵੀ ਖਾਧੀ ਹੈ ਤੇ ਹੋਰਨਾਂ ਨੂੰ ਇਹ ਖੈਰਿ ਦਬਾ-ਦਬ ਵੰਡ ਰਹੇ ਹਨ। |
| ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥ | ਅਰਸ਼ਹੁ, ਝੱਟੀਐ | "ਕੁਰਸਹੁ" ਦਾ ਉਚਾਰਨ "ਕੁਰਸ਼ਹੁ" ਕਰਨਾ ਅਸ਼ੁਧ ਹੈ। |
| ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥ | ਸੱਚੇ, ਪਾਤਿਸ਼ਾਹ, ਕੱਟੀਐ | |
| ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ ॥ | ਕਿਉਂ, ਏਦੂੰ, ਬੋਲਹੁੰ, ਹੱਟੀਐ | ੧. ਇਥੇ "ਹਟੀਐ" ਦਾ ਭਾਵ ਹੈ ਹਟਣਾ।<br>੨. ਜੋ ਗੁਰੂ ਨੇ ਨਾਮ ਰੂਪੀ ਸਚੁ ਫੁਰਮਾਇਆ ਹੈ, ਇਸ ਬੋਲ ਤੋਂ ਕਿਵੇਂ ਪਿਛੇ ਹਟੀਏ ਭਾਵ ਇਹ ਨਾਮ ਰੂਪੀ ਬੋਲ ਬੋਲਣ ਤੋਂ ਕਿਵੇਂ ਹਟਿਆ ਜਾ ਸਕਦਾ ਹੈ। ਭਾਵ ਨਾਮ ਜਪਦੇ ਹੀ ਰਹੀਏ। |
| ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ ॥ | ਪੁਤ੍ਰੀਂ, ਪੀਰਹੁੰ, ਮੁਰੱਟੀਐ | "ਪੁਤ੍ਰੀ" ਤੋਂ ਮੁਰਾਦ ਗੁਰੂ ਨਾਨਕ ਸਾਹਿਬ ਦੇ ਸਾਹਿਬਜ਼ਾਦੇ ਬਾਬਾ ਸ੍ਰੀਚੰਦ ਤੇ ਲਖਮੀ ਦਾਸ ਤੋਂ ਹੈ। ਉਹਨਾਂ ਨੇ ਗੁਰੂ ਰੂਪੀ ਪੀਰ ਦਾ ਹੁਕਮ (ਕਉਲ) ਨਹੀਂ ਸੀ ਮੰਨਿਆ ਤੇ ਇਸ ਤਰਾਂ ਕਰਨ ਨਾਲ ਗੁਰ ਪੀਰ ਵਲੋਂ ਕੰਨ (ਮੋਢਾ) ਫੇਰ ਲਿਆ ਸੀ ਭਾਵ ਹੁਕਮ ਮੰਨਣ ਵਲੋਂ ਪਿਠ ਕਰ ਲਈ ਸੀ। |
| ਦਿਲਿ ਖੋਟੈ, ਆਕੀ ਫਿਰਨ੍ਿ, ਬੰਨ੍ਿ ਭਾਰੁ ਉਚਾਇਨ੍ਿ ਛਟੀਐ ॥ | ਛੱਟੀਐ | ਉਹ (ਸਾਹਿਬਜ਼ਾਦੇ) ਦਿਲ ਕਰਕੇ ਖੋਟੇ ਅਤੇ ਆਕੀ ਹੋਕੇ ਫਿਰਦੇ ਰਹੇ - ਤੇ ਇਸ ਤਰਾਂ ਕਰਨ ਨਾਲ ਉਹ ਗੁਰੂ ਦੀ ਅਵੱਗਿਆ ਦਾ ਭਾਰੁ ਰੂਪੀ ਛੱਟ ਚੁਕੀ ਫਿਰਦੇ ਰਹੇ। |
| ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ, ਤਿਨੈ ਥਟੀਐ ॥ | ਥੱਟੀਐ | |
| ਕਉਣੁ ਹਾਰੇ, ਕਿਨਿ ਉਵਟੀਐ ॥੨॥ | ਉਵੱਟੀਐ | |
| ਜਿਨਿ ਕੀਤੀ, ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ ॥ | ਜਿਵਾਹੇਂ, ਸ਼ਾਲੀ | |
| ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ ॥ | ਗੱਲਾਂ | |
| ਸਤਿਗੁਰੁ ਆਖੈ, ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ ॥ | ਸੱਚਾ | |
| ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥ | | |
| ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ ॥ | ਕਾਇਆਂ, ਮੱਲਿ, ਸੈਂ, ਡਾਲੀਂ | "ਸੈ ਡਾਲੀ" ਦਾ ਭਾਵ ਹੈ ਸੈਂਕੜੇ ਡਾਲੀਆਂ ਵਾਲਾ। |
| ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ ॥ | ਜ਼ੰਗਾਲੀ | |
| ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ ॥ | ਦਰਵੇਸ਼, ਨਾਂਇੰ | |

| ਸੰਥਿਆ ਸ੍ਰੀ ਰਾਮਕਲੀ ਕੀ ਵਾਰ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥ | ਜ਼ਨ, ਛਾਂਉ | "ਜਨ" ਦਾ ਭਾਵ ਇਥੇ ਔਰਤ ਹੈ ਤੇ ਇਸਦਾ ਉਚਾਰਨ "ਜ਼ਨ" ਹੈ। ਇਥੇ ਮਾਤਾ ਖੀਵੀ ਜੀ ਨੂੰ "ਨੇਕ ਜਨ" ਭਾਵ ਨੇਕ ਬੀਬੀ ਜੀ ਕਿਹਾ ਹੈ। "ਜਨ" ਪੁਲਿੰਗ ਸ਼ਬਦ ਹੈ ਤੇ ਇਸ ਦਾ ਭਾਵ ਸੇਵਕ ਹੈ। ਮਾਤਾ ਖੀਵੀ ਜੀ ਵਾਸਤੇ "ਜਨ" ਲਫਜ਼ ਸੇਵਕ ਦੇ ਭਾਵ ਵਿਚ ਢੁਕਦਾ ਨਹੀਂ ਹੈ। ਹੋਰ ਥਾਂ ਵੀ ਗੁਰਬਾਣੀ ਵਿਚ "ਜ਼ਨ" ਸ਼ਬਦ ਔਰਤ ਦੇ ਭਾਵ ਵਿਚ ਆਇਆ ਹੈ। |
| ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥ | | |
| ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ ॥ | ਗੁਰਸਿਖਾਂ | |
| ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ ॥ | | |
| ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ ॥੩॥ | | ੧. "ਮਾਤਾ ਖੀਵੀ ਸਹੁ" ਦਾ ਭਾਵ ਹੈ ਮਾਤਾ ਖੀਵੀ ਦਾ ਪਤੀ - ਗੁਰੂ ਅੰਗਦ ਦੇਵ ਜੀ।<br>੨. ਪੰਕਤੀ ਦਾ ਭਾਵ ਹੈ - ਮਾਤਾ ਖੀਵੀ ਦਾ ਪਤੀ ਸੋ ਹੈ ਜਿਸ ਨੇ ਸਾਰੀ ਧਰਤੀ ਉਠਾਈ ਹੋਈ ਹੈ। ਇਤਨੇ ਮਹਾਨ ਹਨ ਸਾਡੇ ਸਤਿਗੁਰ ਜੀ। |
| ਹੋਰਿੰਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥ | | |
| ਨਾਨਕ ਈਸਰਿ ਜਗਨਾਥਿ, ਉਚਹਦੀ ਵੈਣੁ ਵਿਰਿਕਿਓਨੁ ॥ | ਈਸ਼ਰਿ, ਉਚ-ਹੱਦੀ | ਉਚਹਦੀ ਦੀ ਸੰਧੀ ਹੈ - ਉਚ+ਹੱਦੀ ਤੇ ਇਸ ਦਾ ਭਾਵ ਹੈ ਉਚੀਆਂ ਹੱਦਾਂ ਵਾਲਾ। |
| ਮਾਧਾਣਾ ਪਰਬਤੁ ਕਰਿ, ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥ | ਸ਼ਬਦਿ | |
| ਚਉਦਹ ਰਤਨ ਨਿਕਾਲਿਅਨੁ, ਕਰਿ ਆਵਾ ਗਉਣੁ ਚਿਲਕਿਓਨੁ ॥ | ਚਉਦਹਂ | |
| ਕੁਦਰਤਿ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ ॥ | ਪਿੰਡ | ਗੁਰੂ ਨਾਨਕ ਨੇ ਐਸੀ ਕੁਦਰਤਿ ਦਿਖਾਈ ਕਿ ਐਡੇ ਵੱਡੇ ਪਿੰਡ (ਲਹਿਣਾ ਜੀ) ਨੂੰ ਜਿੱਤ ਕੇ ਤੇ ਫੇਰ ਉਸ ਦੀ ਪਰੀਖਿਆ ਲਈ। ਅਗਲੀ ਪੰਕਤੀ ਵਿਚ ਦਸਦੇ ਹਨ ਕਿ ਪਰਖ ਕੇ ਲਹਿਣਾ ਜੀ ਨੂੰ ਗੁਰਤਾ ਗੱਦੀ ਬਖਸ਼ ਦਿਤੀ। |
| ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥ | | |
| ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥ | | |
| ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ, ਵੇਖਹੁ ਜਿ ਕਿਓਨੁ ॥ | | ੧. "ਸਭ ਉਮਤਿ" ਦਾ ਭਾਵ ਹੈ - ਹੇ ਸਭ ਉਮਤਿ, ਹੇ ਸਭ ਸੰਗਤਿ।<br>੨. ਪੰਕਤੀ ਦਾ ਭਾਵ ਹੈ - ਹੇ ਸਭ ਉਮਤਿ, ਦੇਖੋ ਸਤਿਗੁਰੂ ਜੀ ਨੇ ਸਿਖਾਂ ਤੇ ਪੁਤ੍ਰਾਂ ਨੂੰ ਪਰਖ ਕੇ ਕੀ ਕੀਤਾ (ਕਿ ਕਿਓਨੁ)। ਕੀ ਕੀਤਾ ਉਹ ਅਗਲੀ ਪੰਕਤੀ ਵਿਚ ਦਰਜ ਹੈ। |
| ਜਾਂ ਸੁਧੋਸੁ, ਤਾਂ ਲਹਣਾ ਟਿਕਿਓਨੁ ॥੪॥ | | ਪੰਕਤੀ ਦਾ ਭਾਵ ਹੈ - ਜਾਂ ਸੁਧੋਸੁ (ਸੋਧਿਆ ਉਸ ਨੂੰ) ਤਾਂ ਲਹਿਣਾ ਟਿਕਿਓਨੁ (ਟਿਕਾਇਆ ਓਸ ਨੇ) ਭਾਵ ਲਹਿਣੇ ਨੂੰ ਪਰਖ ਕੇ ਉਸ ਨੂੰ ਗੁਰਤਾ ਦੀ ਗੱਦੀ ਤੇ ਟਿਕਾ ਦਿਤਾ। |
| ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ ॥ | | |
| ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ ॥ | | |

| ਸੰਥਿਆ ਸ੍ਰੀ ਰਾਮਕਲੀ ਕੀ ਵਾਰ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥ | ਮਾਣਸਾਂ, ਜਿਉਂ | ੧. ਮਾਣਸਾ – ਮਾਣਸਾਂ ਨੂੰ।<br>੨. ਲਬ ਇਸ ਤਰਾਂ ਮਾਣਸਾਂ ਨੂੰ ਵਿਣਾਹੁੰਦਾ ਹੈ (ਤਬਾਹ ਕਰਦਾ ਹੈ) ਜਿਸ ਤਰਾਂ ਖੜੇ ਪਾਣੀ ਨੂੰ ਬੂਰ ਖਰਾਬ ਕਰ ਦਿੰਦਾ ਹੈ। |
| ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥ | ਵਰ੍ਹਿਐਂ | |
| ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥ | | |
| ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥ | | |
| ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥ | | ਜੋ ਤੇਰੀ, ਹੇ ਗੁਰੂ ਅੰਗਦ ਦੇਵ ਜੀ ਨਿੰਦਾ ਕਰਦਾ ਹੈ, ਉਹ ਚੂਰ ਚੂਰ ਹੋ ਜਾਂਦਾ ਹੈ। ਇਹਨਾਂ ਡੂਮਾਂ ਨੇ ਸਭ ਤੋਂ ਵੱਧ ਇਹਨਾਂ ਸਤਿਗੁਰਾਂ ਦੀ ਹੀ ਨਿੰਦਿਆ ਕੀਤੀ ਸੀ ਤੇ ਇਸ ਕਰਕੇ ਸਾਰੀ ਵਾਰ ਵਿਚ ਉਸਤਤਿ ਵੀ ਸਭ ਤੋਂ ਵਧ ਗੁਰੂ ਅੰਗਦ ਦੇਵ ਜੀ ਦੀ ਹੀ ਕੀਤੀ ਹੈ। |
| ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥ | | |
| ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ ॥੫॥ | | |
| ਸੋ ਟਿਕਾ, ਸੋ ਬੈਹਣਾ, ਸੋਈ ਦੀਬਾਣੁ ॥ | ਟਿੱਕਾ | |
| ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥ | ਪਿਯੂ = ਪਿਊ | |
| ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ ॥ | | |
| ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ ॥ | | |
| ਚਉਦਹ ਰਤਨ ਨਿਕਾਲਿਅਨੁ, ਕੀਤੋਨੁ ਚਾਨਾਣੁ ॥ | ਚਉਦਹਾਂ | |
| ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ ॥ | | |
| ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ ॥ | ਧਣੱਖ | |
| ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ ਭਾਣੁ ॥ | ਧੂੰ | ਧੂੰ ਦਾ ਭਾਵ ਹੈ ਧੂੰਆਂ। |
| ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ ॥ | ਸਤਹੁਂ, ਸਤਹੁਂ | |
| ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ ॥ | | ਇਸ ਪੰਕਤੀ ਵਿਚ ਸਾਫ ਦਰਜ ਹੈ ਕਿ ਸਤਿਗੁਰਾਂ ਦੇ ਲੰਗਰ ਵਿਚ ਘਿਓ ਤੇ ਆਟਾ ਵਰਤਿਆ ਜਾਂਦਾ ਸੀ। ਜੇ ਮਾਸ ਵਰਤਦਾ ਹੁੰਦਾ ਤਾਂ ਉਸ ਦਾ ਭੀ ਜ਼ਿਕਰ ਹੁੰਦਾ ਕਿਉਂਕਿ ਇਥੇ ਸਭ ਤੋਂ ਮਹਿੰਗੀਆਂ ਚੀਜ਼ਾਂ ਦਾ ਜ਼ਿਕਰ ਹੈ। |
| ਚਾਰੇ ਕੁੰਡਾਂ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ ॥ | ਸ਼ਬਦੁ | |
| ਆਵਾਗਉਣੁ ਨਿਵਾਰਿਓ, ਕਰਿ ਨਦਰਿ ਨੀਸਾਣੁ ॥ | ਨੀਸ਼ਾਣੁ | |
| ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ ॥ | | ਅਉਤਰਿਆ ਨੂੰ ਕਈ ਪਾਠੀ ਅਉਤਰਿਆਂ ਉਚਾਰਨ ਕਰਦੇ ਹਨ ਜੋ ਕਿ ਠੀਕ ਨਹੀਂ ਹੈ। |
| ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥ | | |
| ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ ॥ | ਹੂੰ | |
| ਕਿਆ ਸਾਲਾਹੀ ਸਚੇ ਪਾਤਿਸਾਹ, ਜਾਂ ਤੂ ਸੁਘੜੁ ਸੁਜਾਣੁ ॥ | ਸਾਲਾਹੀਂ, ਪਾਤਿਸ਼ਾਹ | |

| ਸੰਥਿਆ ਸ੍ਰੀ ਰਾਮਕਲੀ ਕੀ ਵਾਰ। | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ ॥ | | |
| ਨਾਨਕ ਹੰਦਾ ਛਤੁ ਸਿਰਿ, ਉਮਤਿ ਹੈਰਾਣੁ ॥ | ਛੱਤ੍ਰ | |
| ਸੋ ਟਿਕਾ, ਸੋ ਬੈਹਣਾ, ਸੋਈ ਦੀਬਾਣੁ ॥ | ਟਿੱਕਾ | |
| ਪਿਯੂ ਦਾਦੇ ਜੇਵਿਹਾ, ਪੋਤ੍ਰਾ ਪਰਵਾਣੁ ॥੬॥ | | |
| ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ, ਤਿਨੈ ਸਵਾਰਿਆ ॥ | | |
| ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ ॥ | | ਪੂਰੀ ਹੋਈ ਕਰਾਮਾਤਿ" ਵਿਚ "ਪੂਰੀ" ਸ਼ਬਦ "ਕਰਾਮਾਤਿ" ਦਾ ਵਿਸ਼ੇਸ਼ਣ ਹੈ ਨਾ ਕਿ "ਹੋਈ" ਕਿਰਿਆ ਦਾ ਕਿਰਿਆ-ਵਿਸ਼ੇਸ਼ਣ। ਇਸ ਅਧ-ਪੰਕਤੀ ਦਾ ਭਾਵ ਹੈ "ਪੂਰੀ ਕਰਾਮਾਤਿ ਹੋਈ" ਨਾ ਕਿ "ਕਰਾਮਾਤਿ ਪੂਰੀ ਹੋ ਗਈ"। |
| ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ ॥ | ਸਿਖੀਂ, ਸੰਗਤੀਂ | ਪੰਕਤੀ ਦਾ ਭਾਵ ਹੈ - ਸਿਖਾਂ ਤੇ ਸੰਗਤਾਂ ਨੇ ਗੁਰੂ ਰਾਮਦਾਸ ਜੀ ਨੂੰ ਰੱਬ ਸਮਝ ਕੇ ਨਮਸਕਾਰਿਆ ਹੈ। ਇਥੇ ਗੁਰ ਤੇ ਪਰਮੇਸ਼ਰ ਦੀ ਅਭੇਦਤਾ ਦੀ ਗੱਲ ਹੈ। |
| ਅਟਲੁ, ਅਥਾਹੁ, ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ ॥ | | |
| ਜਿਨ੍ਹੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ ॥ | ਜਿਨੀਂ | |
| ਲਬੁ, ਲੋਭੁ, ਕਾਮੁ, ਕ੍ਰੋਧੁ, ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ ॥ | | |
| ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ ਪੈਸਕਾਰਿਆ ॥ | ਪੈਸ਼ਕਾਰਿਆ | "ਪੈਸ਼ਕਾਰਿਆ" ਸ਼ਬਦ ਦਾ ਮੂਲ ਹੈ ਫ਼ਾਰਸੀ ਦਾ ਸ਼ਬਦ "ਪੇਸ਼ਕਾਰਾ" ਜਿਸ ਦਾ ਅਰਥ ਹੈ ਸਵਾਗਤੀ ਇਕੱਠ ਪਰ ਇਥੇ ਇਸ ਪੰਕਤੀ ਵਿਚ ਇਸ ਦਾ ਅਰਥ ਹੈ ਸੰਗਤਿ ਰੂਪੀ ਇਲਾਹੀ ਇਕੱਠ। |
| ਨਾਨਕੁ ਤੂ, ਲਹਣਾ ਤੂ ਹੈ, ਗੁਰੁ ਅਮਰੁ ਤੂ, ਵੀਚਾਰਿਆ ॥ | ਹੈਂ | |
| ਗੁਰੁ ਡਿਠਾ, ਤਾਂ ਮਨੁ ਸਾਧਾਰਿਆ ॥੭॥ | | |
| ਚਾਰੇ ਜਾਗੇ, ਚਹੁ ਜੁਗੀ, ਪੰਚਾਇਣੁ ਆਪੇ ਹੋਆ ॥ | ਚਹੁੰ ਜੁਗੀਂ | ਚਾਰਾਂ ਸਮਿਆਂ ਵਿਚ ਚਾਰ (ਗੁਰੂ) ਜਾਗੇ ਤੇ ਪੰਜਵਾਂ ਵੀ ਪਰਮੇਸ਼ਰ ਆਪ ਹੀ ਹੋਇਆ ਹੈ। ਪੰਚਾਇਣ ਦਾ ਭਾਵ ਇਥੇ ਪਰਮੇਸ਼ਰ ਵੀ ਹੈ ਤੇ ਗੁਰੂ ਅਰਜੁਨ ਦੇਵ ਜੀ ਵੀ ਹੈ। |
| ਆਪੀਨੈ੍ ਆਪੁ ਸਾਜਿਓਨੁ, ਆਪੇ ਹੀ ਥੰਮ੍ਹਿ ਖਲੋਆ ॥ | | |
| ਆਪੇ ਪਟੀ, ਕਲਮ ਆਪਿ, ਆਪਿ ਲਿਖਣਹਾਰਾ ਹੋਆ ॥ | ਪੱਟੀ | |
| ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ ॥ | ਨਵਾਂ | |
| ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ॥ | | |
| ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ ॥ | ਉਗਵਣਹੁਂ, ਆਥਵਣਹੁਂ, ਚਕੀਂ | |
| ਜਿਨ੍ਹੀ ਗੁਰੂ ਨ ਸੇਵਿਓ, ਮਨਮੁਖਾ ਪਇਆ ਮੋਆ ॥ | ਜਿਨੀਂ, ਮਨਮੁਖਾਂ | |
| ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ ॥ | | |
| ਚਾਰੇ ਜਾਗੇ, ਚਹੁ ਜੁਗੀ, ਪੰਚਾਇਣੁ ਆਪੇ ਹੋਆ ॥੮॥੧॥ | ਚਹੁੰ ਜੁਗੀਂ | ਚਾਰਾਂ ਸਮਿਆਂ ਵਿਚ ਚਾਰ (ਗੁਰੂ) ਜਾਗੇ ਤੇ ਪੰਜਵਾਂ ਵੀ ਪਰਮੇਸ਼ਰ ਆਪ ਹੀ ਹੋਇਆ ਹੈ। ਪੰਚਾਇਣ ਦਾ ਭਾਵ ਇਥੇ ਪਰਮੇਸ਼ਰ ਵੀ ਹੈ ਤੇ ਗੁਰੂ ਅਰਜੁਨ ਦੇਵ ਜੀ ਵੀ ਹੈ। |